# ਮੰਗਲਾਚਾਰ

ਗੁਰੂ ਨਾਨਕ ਪਦ ਪੰਕਜ ਬੰਦਨ । ਸਿਮਰੌਂ ਅੰਗਦੁ ਦੂਖ ਨਕੰਦਨ । ਅਮਰਦਾਸ ਗੁਰੁ ਹਿਰਦੇ ਧਿਆਉ । ਸ੍ਰੀ ਗੁਰ ਰਾਮਦਾਸ ਗੁਣ ਗਾਉ । ਗੁਰੂ ਅਰਜੁਨ ਬਿਘਨਨ ਕੇ ਨਾਸਨ ।ਹਰਿਗੋਬਿੰਦ ਸੁਭ ਮਨ ਪ੍ਰਗਾਸਨ। ਸ੍ਰੀ ਹਰਿ ਰਾਇ ਨਮੋ ਕਰ ਜੋਰੀ । ਸ੍ਰੀ ਹਰਿਕ੍ਰਿਸ਼ਨ ਮਨਾਉ ਬਹੋਰੀ । ਗੁਰੂ ਤੇਗ ਬਹਾਦਰ ਮਹਾਂ ਕ੍ਰਿਪਾਲਾ। ਗੁਰੁ ਗੋਬਿੰਦ ਜੀਉ ਬਿਸਾਲਾ । ਧਰੌਂ ਧਰਾ ਪਰ ਪੁਨ ਪੁਨ ਸੀਸਾ । ਸ੍ਰੀ ਗੁਰੂ ਗ੍ਰੰਥ ਦਿਉ ਜੀ ਅਸੀਸਾ। ਬੰਦੋ ਜੀ ਬਾਰ ਬਾਰ ਜਗਦੀਸਾ ।

## ਸਲੋਕ।।(ਅੰਗ-੨੫੦)

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ।। ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ।।ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ।।ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ।।ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ।।ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ।। ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ।।ਗੁਰਦੇਵ ਸੰਗਤਿ

ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ।। ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ।। ਗੁਰਦੇਵ ਨਾਨਕ ਹਰਿ ਨਮਸਕਰਾ ।।